ਕਰ ਰਹੇ ਹਨ। ਉਹ ਤਾਂ ਸਗੋਂ ਕਹਿ ਰਹੇ ਹਨ ਕਿ ਗੁਰੂ ਦੀ ਸਰਨ ਆ ਕੇ ਮਨ ਨੂੰ 'ਮਾਇਆ ਵਲੋਂ ਰੋਕਣ ਵਾਲੇ ਮਨੁੱਖ ਦੇ ਛੇ ਚੱਕ੍ਰ ਵਿੱਝ ਗਏ ਸਮਝੋ। ਨਰਮ ਜਿਹੇ ਲਫਜ਼ਾਂ ਵਿਚ ਕਹਿ ਰਹੇ ਹਨ ਕਿ ਇਹਨਾਂ ਛੇ ਚੱਕ੍ਰਾਂ ਨੂੰ ਵਿੰਨ੍ਹਣ ਦੀ ਲੋੜ ਹੀ ਨਹੀਂ ਹੈ।

ਸਬਦ ਦਾ ਭਾਵ :

ਜਦੋਂ ਸਤਿਗੁਰੂ ਦੇ ਉਪਦੇਸ ਦੀ ਬਰਕਤਿ ਨਾਲ ਮਨੁੱਖ ਦੀ ਸਮਝ ਵਿਚ ਤਬਦੀਲੀ ਆਉਂਦੀ ਹੈ ਤਾਂ ਇਸ ਦਾ ਮਨ ਵਿਕਾਰਾਂ ਵਲੋਂ ਹਟਦਾ ਹੈ ਤੇ ਇਸ ਦੀ ਸੁਰਤ ਪ੍ਰਭੂ ਦੀ ਸਿਫਤ-ਸਾਲਾਹ ਵਿਚ ਜੁੜਦੀ ਹੈ। ਜਿਉਂ ਜਿਉਂ ਪ੍ਰਭੂ ਦੀ ਯਾਦ ਅਤੇ ਪ੍ਰਭੂ ਦਾ ਪਿਆਰ ਹਿਰਦੇ ਵਿਚ ਵਧਦਾ ਹੈ, ਜੀਵਨ ਵਿਚ ਇਕ ਅਜੀਬ ਸਰੂਰ ਪੈਦਾ ਹੁੰਦਾ ਹੈ; ਪਰ ਉਹ ਸਰੂਰ ਬਿਆਨ ਨਹੀਂ ਹੋ ਸਕਦਾ।

ਨੋਟ—ਸਬਦ ਦਾ ਅਰਥ ਟੀਕੇ ਵਿਚ ਪੜ੍ਹੋ।

ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ 'ਜੋਗਾ-ਅਭਿਆਸ' ਦੇ ਸਿਰ-ਲੇਖ ਹੇਠ ਭਗਤ ਕਬੀਰ ਜੀ ਬਾਰੇ ਇਉਂ ਲਿਖਦੇ ਹਨ—'ਕਬੀਰ ਜੀ ਜੋਗਾ-ਅੱਭਿਆਸ ਦੇ ਪੱਕੇ ਸਰਧਾਲੂ ਸਨ। ਰਾਜ ਜੋਗ ਗੁਰੂ ਮਾਰਗ ਥੀਂ ਸੱਖਣੇ ਸਨ, ਜਿਵੇਂ ਕਿ ਆਪ ਦੀ ਰਚਨਾ ਤੋਂ ਸਿੱਧ ਹੁੰਦਾ ਹੈ।'

ਇਸ ਤੋਂ ਅੱਗੇ ਵਿਰੋਧੀ ਸੱਜਣ ਜੀ ਨੇ ਕਬੀਰ ਜੀ ਦੀ ਬਾਣੀ ਵਿਚੋਂ ਕੁਝ ਸਬਦਾਂ ਦੇ ਹਵਾਲੇ ਦਿੱਤੇ ਹਨ। ਇਹਨਾਂ ਦੇ ਕੀਤੇ ਇਤਰਾਜ਼ਾਂ ਉੱਤੇ ਵਿਚਾਰ ਟੀਕੇ ਵਿਚ ਹਰੇਕ ਸਬਦ ਦੇ ਅਰਥ ਦੇਣ ਵੇਲੇ ਹੀ ਕੀਤੀ ਜਾਇਗੀ। ਇੱਥੇ ਸਿਰਫ ਇਤਨੀ ਹੀ ਬੇਨਤੀ ਕੀਤੀ ਜਾਂਦੀ ਹੈ ਕਿ ਜਿਸ ਕਬੀਰ ਜੀ ਨੂੰ ਇਹ ਸੱਜਣ ਜੀ 'ਗੁਰੂ ਮਾਰਗ ਥੀਂ ਸੱਖਣੇ' ਸਮਝ ਰਹੇ ਹਨ, ਉਹਨਾਂ ਦੀ ਬਾਬਤ ਸ੍ਰੀ ਗੁਰੂ ਅਮਰਦਾਸ ਜੀ ਇਉਂ ਫੁਰਮਾਂਦੇ ਹਨ :

ਨਾਮਾ ਛੀਬਾ ਕਬੀਰ ਜੁੋਲਾਹਾ, ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ, ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ, ਕੋਇ ਨ ਮੇਟੈ ਭਾਈ॥੩॥੫॥੨੨॥

[ਸਿਰੀ ਰਾਗੁ ਮਹਲਾ ੩, ਪੰਨਾ ੬੭

—o—

## ਗੁਰੂ ਦਾ ਸ਼ਬਦ

ਜੈਸੇ ਬਿਨੁ ਲੋਚਨ, ਬਿਲੋਕੀਐ ਨ ਰੂਪੁ ਰੰਗੁ, ਸ੍ਰਵਣ ਬਿਹੂਨ, ਰਾਗੁ ਨਾਦੁ ਨ ਸੁਣੀਜੀਐ ॥ ਜੈਸੇ ਬਿਨੁ ਜਿਹਬਾ,ਨ ਉਚਰੈ ਸਬਦੁ,ਅਰੁ ਨਾਸਕਾ ਬਿਹੂਨ, ਬਾਸ ਬਾਸਨਾ ਨ ਲੀਜੀਐ ॥ ਜੈਸੇ ਬਿਨੁ ਕਰ, ਕਰਿ ਸਕੈ ਨ ਕਿਰਤ ਕਰਮ, ਚਰਨ ਬਿਹੂਨ, ਭਉਨ ਗਉਨੁ ਕਤ ਕੀਜੀਐ ॥ਅਸਨ ਬਸਨ ਬਿਨੁ ਧੀਰਜੁ ਨ ਧਰੈ ਦੇਹ, ਬਿਨੁ ਗੁਰ-ਸਬਦ ਨਹ ਪ੍ਰੇਮ-ਰਸੁ ਪੀਜੀਐ ॥ ੫੩੩ ॥

—ਭਾਈ ਗੁਰਦਾਸ ਜੀ

ਪਦ ਅਰਥ :—ਲੋਚਨ—ਅੱਖਾਂ । ਬਿਲੋਕੀਐ ਨ—ਵੇਖਿਆ ਨਹੀਂ ਜਾ ਸਕਦਾ । ਸ੍ਰਵਣ—ਕੰਨ । ਬਿਹੂਨ—ਬਿਨਾ ।

ਨ ਉਚਰੈ—ਨਹੀਂ ਬੋਲ ਸਕਦਾ । ਅਰੁ—ਅਤੇ । ਨਾਸਕਾ—ਨੱਕ, ਨਾਸ । ਬਾਸ—ਸੁਗੰਧੀ । ਕਰ—ਹੱਥ । ਕਰਿ ਸਕੈ ਨ—ਕਰ ਨਹੀਂ ਸਕਦਾ । ਭਉਨ—ਧਰਤੀ । ਗਉਨ—ਰਟਨ । ਕਤ ਕੀਜੀਐ—ਕਿਥੇ ਕੀਤਾ ਜਾ ਸਕਦਾ ਹੈ ? ਨਹੀਂ ਕੀਤਾ ਜਾ ਸਕਦਾ ।

ਅਸਨ—ਭੋਜਨ [अश्—to eat] । ਬਸਨ—ਬਸਤ੍ਰ । ਦੇਹ—ਸਰੀਰ । ਨਹ ਪੀਜੀਐ—ਨਹੀਂ ਪੀਤਾ ਜਾ ਸਕਦਾ ।

## ਸਿੱਖ ਦਾ ਲੱਛਣ

ਜੋਈ ਕੁਲਾ ਧਰਮ ਕਰਮ ਕੈ ਸੁਚਾਰ ਚਾਰ, ਸੋਈ ਪਰਵਾਰ ਵਿਖੈ ਸ੍ਰੇਸ਼ਟ ਬਖਾਨੀਐ ॥ ਬਨਜ-ਬਿਉਹਾਰਿ ਸਾਚੋ ਸ਼ਾਹ ਸਨਮੁਖ ਜੋਈ, ਸੋਈ ਤਉ ਬਨੌਟਾ ਨਿਹ-ਕਪਟ ਕੈ ਮਾਨੀਐ॥ਸੁਆਮੀ ਕਾਮ ਸਾਵਧਾਨ,ਮਾਨਤ ਨਰੇਸ਼ ਆਨਿ, ਸੋਈ ਸੁਆਮੀ-ਕਾਰਜੀ ਪ੍ਰਸਿੱਧੁ ਪਹਿਚਾਨੀਐ ॥ ਗੁਰ-ਉਪਦੇਸੁ ਪਰਵੇਸੁ ਰਿਦ ਅੰਤਰਿ ਹੈ, ਸ਼ਬਦਿ ਸੁਰਤਿ, ਸੋਈ ਸਿੱਖੁ ਜਗਿ ਜਾਨੀਐ ॥

—ਭਾਈ ਗੁਰਦਾਸ ਜੀ

ਪਦ ਅਰਥ :—ਜੋਈ—ਜਿਹੜੀ ਇਸਤ੍ਰੀ । ਕੈ—ਦੀ ਰਾਹੀਂ,ਵਿਚ । ਚਾਰ—ਸੁੰਦਰ। ਸੁਚਾਰ ਚਾਰ—ਸੋਹਣੇ ਸੁਚੱਜ ਵਾਲੀ । ਬਖਾਨੀਐ—ਆਖੀ ਜਾਂਦੀ ਹੈ । ਬਿਉਹਾਰਿ—ਵਿਹਾਰ ਵਿਚ । ਸਾਚੋ—ਸੱਚਾ, ਈਮਾਨਦਾਰ । ਸਨਮੁਖ—ਸਾਹਮਣੇ । ਜੋਈ—ਜਿਹੜਾ । ਬਨੌਟਾ—ਦਲਾਲ । ਨਿਹ-ਕਪਟ—ਕਪਟ-ਹੀਣ, ਈਮਾਨਦਾਰ । ਕੈ—ਕਰਿ, ਕਰ ਕੇ, ਜਾਣ ਕੇ । ਮਾਨੀਐ—ਮੰਨਿਆ ਜਾਂਦਾ ਹੈ, ਆਦਰ ਪਾਂਦਾ ਹੈ । ਕਾਮ—ਕੰਮਾਂ ਵਿਚ । ਸਾਵਧਾਨ—ਧਿਆਨ ਦੇਣ ਵਾਲਾ । ਨਰੇਸ਼—[ਨਰ-ਈਸ] ਰਾਜਾ । ਆਨਿ—ਲਿਆ ਕੇ । ਕਾਰਜੀ—ਕੰਮ ਕਰਨ ਵਾ [illegible] ਰਿਦ ਅੰਤਰਿ ਹੈ—(ਜਿਸ ਦੇ) ਹਿਰਦੇ ਵਿਚ ਹੈ । ਸਬਦਿ—ਸਬਦ ਵਿਚ । ਸੁ [illegible] ਜਗਿ—ਜਗਤ ਵਿਚ । ਜਾਨੀਐ—ਜਾਣਿਆ ਜਾਂਦਾ ਹੈ ।

—o—